# LET US LEARN GURMUKHI

[ AN EASY PRIMER FOR GURMUKHI LEARNING ]

BOOK III













COCK



TAXI




*Compiled by*

**Shamsher Singh Puri**

# LET US LEARN GURMUKHI

# ਆਓ ਗੁਰਮੁਖੀ ਪੜ੍ਹੀਏ

[AN EASY PRIMER FOR GURMUKHI LEARNING]

## BOOK III

READING ACTIVITY

ਪੜ੍ਹਨਾ

*Compiled by*
**SHAMSHER SINGH PURI**



**Singh Brothers**
**Amritsar**

# LET US LEARN GURMUKHI - BOOK III

[An Easy Primer for Gurmukhi Learning]

*Compiled by*

SHAMSHER SINGH PURI

*President*

ACADEMY OF SIKH STUDIES INC.
5235 STERLING TRACE CT.
LILBURN, GA. 30047



ISBN 81-7205-302-9

First Edition : January 2004

*Reprint :*

March 2010

**Price : Rs. 95-00**

*Publishers :*

**Singh Brothers**

•

Bazar Mai Sewan, Amritsar - 143 006

•

S.C.O. 223-24, City Centre, Amritsar - 143 001

*E-mail* : singhbro@vsnl.com

*Website* : www.singhbrothers.com

*Printers :*

PRINTWELL, 146, INDUSTRIAL FOCAL POINT, AMRITSAR.

# Contents

# Introduction

Now when you have learned Gurmukhi alphabet, vowels and word building, you are ready to start reading activity.

This book 3 starts with key to Punjabi pronunciation and then takes you to names of common things, relatives, fruits, vegetables, how to pronounce time etc. It will prepare you to have a Punjabi name of almost everything in your daily life and prepare you to start reading stories and other literature in Gurmukhi and ultimately our Holy Scriptures.

After completing this go to book 4 which will give you enough material for reading practice.

I wish you all success and happy reading.

**—AUTHOR**

# Key to Punjabi Pronunciation

There are a number of sounds that are different in English and Punjabi or are totally absent in English. To help you pronounce the sounds based on your knowledge of English, the following phonetic system is employed in this series of books. (The comparable English sounds are supposed to be produced by the native English speakers, not by speakers of English as a second language.) This is not a standardized system yet. The best way to learn the pronunciation is to ask a native speaker of the language to model the sounds for you.

| | | | |
|---|---|---|---|
| a | in middle of a word | = | 'u' in 'cup' |
| aa | in middle of a word | = | 'a' in 'ball' |
| ai | written above the word | = | 'a' in 'flat' |
| au | written above the word | = | 'o' in 'mom' |
| e | written above the word | = | 'ay' in 'say' |
| i | in middle and before a word | = | 'i' in 'sick' |
| ee | in middle and after a word | = | 'ee' in 'speech' |
| oo | written below the word | = | 'oo' in 'moon' |
| u | in middle of a word | = | 'u' in 'put' |
| bh | | = | 'bh' in 'bhaṅgṛa' |
| ch | (non aspirated) | = | 'ch' in 'patch' |
| chh | (aspirated) | = | ch in 'choke' (hard sound) |
| ḍ | with a dot at the bottom | = | 'th' in 'the' |
| ḍh | | = | ṭ + ḍ |
| jh | | = | ch + j |
| ṇ | with a dot at the bottom | = | retroflex 'n' |
| ṛ | | = | retroflex 'r' |
| t | | = | 't' in 'sit' (soft sound) |
| ṭ | with a dot at the bottom | = | similar to 'th' in 'think' (said very soft and without aspiration) |
| th | (aspirated) | = | 'th' in 'thought' |
| ṭh | (aspirated t) | = | similar to 't' in 'Tom' |

**Nasal Sounds**

| | | |
|---|---|---|
| ṅ ( ੰ ) | = | as 'n' in 'sing' |
| ṅ ( ਂ ) | = | as 'n' in 'bank' |

## ਪਾਠ 1

# ਆਓ ਗੁਰਮੁਖੀ ਪੜ੍ਹੀਏ

*ਹੇਠਾਂ ਲਿਖੇ ਵਾਕ ਪੜ੍ਹੋ ਤੇ ਬੋਲੋ।*

1. ਇਹ ਕੀ ਹੈ ?
   ਇਹ ਇਕ ਸੇਬ ਹੈ।



2. ਇਹ ਕੀ ਹੈ ?
   ਇਹ ਅੰਗੂਰ ਹਨ।



3. ਇਹ ਕੀ ਹੈ ?
   ਇਹ ਚੈਰੀਆਂ ਹਨ।



4. ਇਹ ਕੀ ਹੈ ?
   ਇਹ ਇਕ ਅਨਾਨਾਸ ਹੈ।



5. ਇਹ ਕੀ ਹੈ ?
   ਇਹ ਕੇਲੇ ਹਨ।



*ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਬੋਲੋ ਅਤੇ ਲਿਖੋ।*



1. ਇਹ ਕੀ ਹੈ ? (ਖ਼ਰਬੂਜਾ)

   ਇਹ_________________________________।



2. ਇਹ ਕੀ ਹਨ ?(ਛੱਲੀਆਂ)

   ਇਹ_________________________________।



3. ਇਹ ਕੀ ਹੈ ? (ਤਰਬੂਜ਼)

   ___________________________________



4. ਇਹ ਕੀ ਹੈ ? (ਕੁਲਫ਼ੀ)

   ___________________________________

ਪਾਠ 2

# ਆਓ ਗੁਰਮੁਖੀ ਪੜ੍ਹੀਏ

*ਹੇਠਾਂ ਲਿਖੇ ਵਾਕ ਪੜ੍ਹ ਕੇ ਤਸਵੀਰਾਂ ਵਿਚ ਰੰਗ ਭਰੋ।*

1. ਗਾਜਰਾਂ ਲਾਲ ਹਨ।



2. ਸੂਰਜ ਪੀਲਾ ਹੈ।



3. ਚਾਮਚੜਿੱਕ ਕਾਲਾ ਹੈ।



4. ਸੰਤਰਾ ਸੰਤਰੀ ਰੰਗ ਦਾ ਹੈ।



5. ਬੂਟਾ ਹਰੇ ਰੰਗ ਦਾ ਹੈ।



6. ਬੱਦਲ ਨੀਲੇ ਰੰਗ ਦਾ ਹੈ।



7. ਦੰਦ ਚਿੱਟੇ ਰੰਗ ਦੇ ਹਨ।



ਪਾਠ 3

# ਆਓ ਗੁਰਮੁਖੀ ਪੜ੍ਹੀਏ

*ਹੇਠਾਂ ਲਿਖੇ ਵਾਕ ਪੜ੍ਹੋ। ਹਰ ਵਾਕ ਨੂੰ ਠੀਕ ਤਸਵੀਰ ਨਾਲ ਜੋੜੋ।*

1. ਇਹ ਇਕ ਖ਼ਰਗੋਸ਼ ਹੈ।



2. ਇਹ ਇਕ ਮੁਰਗ਼ੀ ਹੈ।



3. ਇਹ ਇਕ ਮੁਰਗ਼ਾ ਹੈ।



4. ਇਹ ਚੂਚੇ ਹਨ।



5. ਇਹ ਕੀੜੀਆਂ ਹਨ।



## ਪਾਠ 4

# ਆਓ ਗੁਰਮੁਖੀ ਪੜ੍ਹੀਏ

*ਹੇਠਾਂ ਲਿਖੇ ਵਾਕ ਪੜ੍ਹੋ। ਹਰ ਵਾਕ ਨੂੰ ਠੀਕ ਤਸਵੀਰ ਨਾਲ ਜੋੜੋ।*

1. ਇਹ ਇਕ ਬੱਬਰ ਸ਼ੇਰ ਹੈ।



2. ਇਹ ਇਕ ਹਾਥੀ ਹੈ।



3. ਇਹ ਦੋ ਹੱਥ ਹਨ।



4. ਇਹ ਇਕ ਆਦਮੀ ਹੈ।



5. ਇਹ ਇਕ ਇਸਤਰੀ ਹੈ।



## ਪਾਠ 5

# ਮੇਰਾ ਸਰੀਰ

*ਹੇਠਾਂ ਲਿਖੇ ਵਾਕ ਪੜ੍ਹੋ ਤੇ ਢੁਕਦੀਆਂ ਤਸਵੀਰਾਂ ਬਣਾਓ।*

ਮੇਰਾ ਇਕ ਚਿਹਰਾ ਹੈ। ਮੇਰੇ ਚਿਹਰੇ 'ਤੇ ਦੋ ਭਰਵੱਟੇ, ਦੋ ਅੱਖਾਂ, ਇਕ ਨੱਕ ਤੇ ਇਕ ਮੂੰਹ ਹੈ। ਮੇਰੇ ਚਿਹਰੇ ਦਾ ਰੰਗ ਭੂਰਾ ਹੈ। ਮੇਰੇ ਸਿਰ 'ਤੇ ਕਾਲੇ ਵਾਲ ਹਨ। (ਸਿਰ 'ਤੇ ਜੂੜਾ ਜਾਂ ਗੁੱਤਾਂ ਬਣਾਓ)। ਮੇਰਾ ਚਿਹਰਾ ਗਰਦਨ ਨਾਲ ਜੁੜਿਆ ਹੈ। ਮੇਰੀ ਗਰਦਨ ਪਤਲੀ ਤੇ ਲੰਮੀ ਹੈ। ਗਰਦਨ ਦੇ ਦੋਵੇਂ ਪਾਸੇ ਮੇਰੇ ਮੋਢੇ ਹਨ। ਮੋਢਿਆਂ ਨਾਲ ਮੇਰੀਆਂ ਦੋ ਬਾਹਵਾਂ ਜੁੜੀਆਂ ਹਨ। ਬਾਹਾਂ ਦੇ ਸਿਰਿਆਂ 'ਤੇ ਮੇਰੇ ਹੱਥ ਹਨ। ਮੇਰੇ ਹਰ ਹੱਥ 'ਤੇ ਪੰਜ ਉਂਗਲੀਆਂ ਹਨ। ਮੇਰੀ ਗਰਦਨ ਦੇ ਥੱਲੇ ਮੇਰੀ ਛਾਤੀ ਹੈ। ਛਾਤੀ ਦੇ ਹੇਠਾਂ ਮੇਰਾ ਢਿੱਡ ਹੈ। ਢਿੱਡ ਦੇ ਹੇਠਾਂ ਮੇਰਾ ਲੱਕ ਹੈ ਤੇ ਮੇਰੇ ਲੱਕ ਨਾਲ ਮੇਰੀਆਂ ਲੱਤਾਂ ਜੁੜੀਆਂ ਹਨ। ਲੱਤਾਂ ਦੇ ਸਿਰਿਆਂ 'ਤੇ ਮੇਰੇ ਪੈਰ ਹਨ। ਮੇਰੇ ਪੈਰਾਂ ਦੀਆਂ ਵੀ 10 ਉਂਗਲੀਆਂ ਹਨ। ਇਹ ਸਾਰੇ ਅੰਗ ਮੇਰਾ ਸਰੀਰ ਹਨ।

ਪਾਠ 6

# ਕੁਝ ਕਿਰਿਆਵਾਂ

1. ਇਕ ਕੁੜੀ ਪੈਦਲ ਚੱਲ ਰਹੀ ਹੈ।



2. ਇਕ ਕੁੜੀ ਸਾਈਕਲ ਚਲਾ ਰਹੀ ਹੈ।



3. ਇਕ ਕੁੜੀ ਕੁਰਸੀ 'ਤੇ ਬੈਠ ਕੇ ਕਿਤਾਬ ਪੜ੍ਹ ਰਹੀ ਹੈ।



4. ਦੋ ਕੁੜੀਆਂ ਟੈਲੀਫੋਨ 'ਤੇ ਗੱਲਾਂ ਕਰ ਰਹੀਆਂ ਹਨ।



5. ਦੋ ਕੁੜੀਆਂ ਸਾਈਕਲ ਚਲਾ ਰਹੀਆਂ ਹਨ।



6. ਦੋ ਕੁੜੀਆਂ ਕਿਤਾਬਾਂ ਪੜ੍ਹ ਰਹੀਆਂ ਹਨ।



7. ਇਕ ਮੁੰਡਾ ਤੇ ਕੁੜੀ ਪੈਦਲ ਚੱਲ ਰਹੇ ਹਨ।



8. ਇਕ ਇਸਤਰੀ ਦਫ਼ਤਰ ਵਿਚ ਬੈਠੀ ਹੈ।



9. ਇਕ ਆਦਮੀ ਦਫ਼ਤਰ ਵਿਚ ਬੈਠਾ ਹੈ।



10. ਇਕ ਮੁੰਡਾ ਬਾਸਕਿਟਬਾਲ ਖੇਡ ਰਿਹਾ ਹੈ।



11. ਇਕ ਮੁੰਡਾ ਸਕੇਟਿੰਗ ਕਰ ਰਿਹਾ ਹੈ।



12. ਇਕ ਮੁੰਡਾ ਪੈਦਲ ਚੱਲ ਰਿਹਾ ਹੈ।



13. ਇਕ ਮੁੰਡਾ ਸਾਈਕਲ ਚਲਾ ਰਿਹਾ ਹੈ।



14. ਦੋ ਮੁੰਡੇ ਸਕੇਟ-ਬੋਰਡਿੰਗ ਕਰ ਰਹੇ ਹਨ।



15. ਦੋ ਮੁੰਡੇ ਕੁਰਸੀ 'ਤੇ ਬੈਠ ਕੇ ਕਿਤਾਬਾਂ ਪੜ੍ਹ ਰਹੇ ਹਨ।



16. ਦੋ ਮੁੰਡੇ ਹੇਠਾਂ ਚੌਂਕੜੀ ਮਾਰ ਕੇ ਬੈਠੇ ਹਨ।



17. ਦੋ ਕੁੜੀਆਂ ਹੇਠਾਂ ਚੌਂਕੜੀ ਮਾਰ ਕੇ ਬੈਠੀਆਂ ਹਨ।



18. ਇਹ ਇਕ ਜੂੜੇ ਵਾਲਾ ਮੁੰਡਾ ਹੈ।



19. ਇਹ ਇਕ ਗੁੱਤਾਂ ਵਾਲੀ ਕੁੜੀ ਹੈ।



## ਪਾਠ 7

# ਕੁਝ ਬੁਝਾਰਤਾਂ

*ਹੇਠਾਂ ਲਿਖੀਆਂ ਬੁਝਾਰਤਾਂ ਪੜ੍ਹੋ। ਹਰ ਖ਼ਾਲੀ ਥਾਂ ਵਿਚ ਠੀਕ ਜਾਨਵਰ ਦਾ ਨਾਂ ਭਰੋ।*

1. ਮੇਰੀਆਂ ਚਾਰ ਲੱਤਾਂ ਹਨ। ਮੇਰੀ ਪੂਛ ਮੁੜੀ ਹੋਈ ਹੁੰਦੀ ਹੈ। ਮੈਂ ਭੌਂਕਦਾ ਹਾਂ। ਮੈਂ ਘਰ ਦੀ ਰਾਖੀ ਕਰਦਾ ਹਾਂ। ਮੇਰਾ ਨਾਂ ਕੀ ਹੈ ? ____________



ਬਾਂਦਰ



ਕੁੱਤਾ



ਘੋੜਾ

2. ਮੇਰੇ ਖੰਭ ਬਹੁਤ ਰੰਗ-ਬਰੰਗੇ ਹਨ। ਮੈਂ ਬੱਦਲਾਂ ਵਿਚ ਖ਼ੁਸ਼ੀ ਨਾਲ ਨੱਚਦਾ ਹਾਂ। ਮੇਰੀ ਪੂਛ ਇਕ ਪੱਖੇ ਵਾਂਗ ਫੈਲ ਜਾਂਦੀ ਹੈ। ਮੇਰਾ ਨਾਂ ਕੀ ਹੈ ? ____________



ਮੋਰ



ਕਬੂਤਰ



ਬਾਜ

3. ਮੈਂ ਬਹੁਤ ਵੱਡਾ ਤੇ ਸਲੇਟੀ ਰੰਗ ਦਾ ਹਾਂ। ਮੇਰੀ ਬਹੁਤ ਲੰਮੀ ਸੁੰਡ ਹੈ। ਮੈਂ ਸਰਕਸ ਵਿਚ ਵੀ ਕੰਮ ਕਰਦਾ ਹਾਂ। ਮੇਰਾ ਨਾਂ ਕੀ ਹੈ ? ______________



ਊਠ



ਹਾਥੀ



ਸ਼ੇਰ

4. ਮੈਂ ਸਭ ਤੋਂ ਸਿਆਣਾ ਪੰਛੀ ਹਾਂ। ਮੈਂ ਦਿਨ ਵਿਚ ਸੌਂਦਾ ਤੇ ਰਾਤ ਨੂੰ ਜਾਗਦਾ ਹਾਂ। ਮੈਂ ਚੂਹੇ ਖਾਂਦਾ ਹਾਂ। ਮੇਰਾ ਨਾਂ ਕੀ ਹੈ ? ______________



ਹੰਸ



ਤੋਤਾ



ਉੱਲੂ

## ਪਾਠ 8

# ਖ਼ਰਗੋਸ਼ ਦਾ ਪਰਿਵਾਰ



| *ਇਸ ਪਾਠ ਵਿਚ ਆਏ ਮੁਸ਼ਕਲ ਸ਼ਬਦਾਂ ਨੂੰ ਬੋਲਣਾ ਸਿੱਖੋ।* | | | | | |
|---|---|---|---|---|---|
| ਖ਼ਰਗੋਸ਼ | ਪਰਿਵਾਰ | ਖੁੱਡ | ਦੌੜ | ਮਨਪਸੰਦ | ਨੁਕਸਾਨ |

ਇਹ ਕੰਨੂ ਖ਼ਰਗੋਸ਼ ਦਾ ਪਰਿਵਾਰ ਹੈ। ਕੰਨੂ ਦੇ ਪਰਿਵਾਰ ਵਿਚ ਤਿੰਨ ਜਣੇ ਰਹਿੰਦੇ ਹਨ; ਕੰਨੂ, ਉਸ ਦੀ ਮਾਂ ਅਤੇ ਉਸ ਦਾ ਬਾਪ। ਕੰਨੂ ਦਾ ਪਰਿਵਾਰ ਇਕ ਖੁੱਡ ਵਿਚ ਰਹਿੰਦਾ ਹੈ। ਕੰਨੂ ਦੇ ਕੰਨ ਬਹੁਤ ਲੰਮੇ ਹੁੰਦੇ ਹਨ ਅਤੇ ਉਸ ਦੇ ਸਿਰ ਉੱਤੇ ਸਿੱਧੇ ਖੜੇ ਹੁੰਦੇ ਹਨ। ਕੰਨੂ ਆਪਣੇ ਕੰਨਾਂ ਨਾਲ ਬਹੁਤ ਚੰਗੀ ਤਰ੍ਹਾਂ ਸੁਣ ਸਕਦਾ ਹੈ। ਕੰਨੂ ਦੇ ਪੈਰ ਵੀ ਬਹੁਤ ਵੱਡੇ ਹੁੰਦੇ ਹਨ। ਕੰਨੂ ਆਪਣੇ ਪੈਰਾਂ ਨਾਲ ਬਹੁਤ ਤੇਜ਼ ਦੌੜ ਸਕਦਾ ਹੈ। ਕੰਨੂ ਦੇ ਹੱਥ ਅਤੇ ਪੂਛ ਛੋਟੇ ਹੁੰਦੇ ਹਨ। ਕੰਨੂ ਦਾ ਮਨਪਸੰਦ ਖਾਣਾ ਗਾਜਰਾਂ, ਹਰੇ ਪੱਤੇ ਅਤੇ ਫਲ ਹੁੰਦੇ ਹਨ। ਕੰਨੂ ਵਰਗੇ ਖ਼ਰਗੋਸ਼ ਲੋਕਾਂ ਦੇ ਖੇਤਾਂ ਵਿਚ ਸਬਜ਼ੀਆਂ ਤੇ ਬੂਟੇ ਖਾ ਕੇ ਬਹੁਤ ਨੁਕਸਾਨ ਕਰਦੇ ਹਨ। ਇਸ ਲਈ ਲੋਕ ਖ਼ਰਗੋਸ਼ਾਂ ਨੂੰ ਪਸੰਦ ਨਹੀਂ ਕਰਦੇ।

### ਅਭਿਆਸ

1. ਹੇਠਾਂ ਲਿਖੇ ਵਾਕਾਂ ਵਿਚ ਖ਼ਾਲੀ ਥਾਵਾਂ 'ਤੇ ਠੀਕ ਸ਼ਬਦ ਭਰੋ।
   ੧. ਕੰਨੂ ਦਾ ਘਰ ਇਕ________________ਵਿਚ ਹੁੰਦਾ ਹੈ।
   ੨. ਕੰਨੂ ਦੇ________________ਬਹੁਤ ਲੰਮੇ ਹੁੰਦੇ ਹਨ।
   ੩. ਕੰਨੂ ਦੇ ਪੈਰ ਬਹੁਤ________________ਹੁੰਦੇ ਹਨ।
   ੪. ਕੰਨੂ ਦੀ________________ਛੋਟੀ ਹੁੰਦੀ ਹੈ।

2. ਹੇਠਾਂ ਲਿਖੇ ਪ੍ਰਸ਼ਨਾਂ ਦੇ ਠੀਕ ਉੱਤਰ ਚੁਣੋ।

੧. ਖ਼ਰਗੋਸ਼ ਦਾ ਮਨਪਸੰਦ ਖਾਣਾ ਕੀ ਹੁੰਦਾ ਹੈ ?

(ੳ) ਗਾਜਰਾਂ ਤੇ ਮੂਲੀਆਂ।

(ਅ) ਗਾਜਰਾਂ ਤੇ ਹਰੇ ਪੱਤੇ।

(ੲ) ਗਾਜਰਾਂ ਤੇ ਅੰਬ।

੨. ਖ਼ਰਗੋਸ਼ਾਂ ਨੂੰ ਲੋਕ ਕਿਉਂ ਪਸੰਦ ਨਹੀਂ ਕਰਦੇ ?

(ੳ) ਕਿਉਂਕਿ ਖ਼ਰਗੋਸ਼ ਦੇ ਕੰਨ ਬਹੁਤ ਲੰਮੇ ਹੁੰਦੇ ਹਨ।

(ਅ) ਕਿਉਂਕਿ ਖ਼ਰਗੋਸ਼ ਬਹੁਤ ਤੇਜ਼ ਦੌੜਦਾ ਹੈ।

(ੲ) ਕਿਉਂਕਿ ਖ਼ਰਗੋਸ਼ ਖੇਤਾਂ ਵਿਚ ਬਹੁਤ ਨੁਕਸਾਨ ਕਰਦੇ ਹਨ।

3. ਹੇਠਾਂ ਲਿਖੇ ਸ਼ਬਦਾਂ ਦੇ ਮਤਲਬ ਯਾਦ ਕਰੋ।

| | | | | | |
|---|---|---|---|---|---|
| ਖ਼ਰਗੋਸ਼ | rabbit | ਪਰਿਵਾਰ | family | ਖੁੱਡ | hole |
| ਦੌੜਨਾ | to run | ਮਨਪਸੰਦ | favourite | ਨੁਕਸਾਨ | damage |
| ਸਿੱਧੇ | straight | ਲੰਮੇ | long | ਵੱਡੇ | big |
| ਪੂਛ | tail | ਜਣੇ | members | ਪਸੰਦ ਕਰਨਾ | to like |

# ਚੂਚੇ ਦਾ ਪਰਿਵਾਰ



*ਇਸ ਪਾਠ ਵਿਚ ਆਏ ਮੁਸ਼ਕਲ ਸ਼ਬਦਾਂ ਨੂੰ ਬੋਲਣਾ ਸਿੱਖੋ।*

| | | | | | |
|---|---|---|---|---|---|
| ਮੁਰਗ਼ਾ | ਮੁਰਗ਼ੀ | ਚੂਚਾ | ਕਲਗ਼ੀ | ਰੰਗ-ਬਰੰਗੇ | ਖੰਭ |
| ਮਨਮੋਹਣਾ | ਸਾਊ | ਅੰਡੇ | ਖੁੱਡਾ | ਭੂਰਾ | ਚੁੰਝ |
| ਰਾਖੀ | | | | | |

ਇਹ ਚੂਚੇ ਦਾ ਪਰਿਵਾਰ ਹੈ। ਚੂਚੇ ਦੇ ਪਰਿਵਾਰ ਵਿਚ ਤਿੰਨ ਜਣੇ ਰਹਿੰਦੇ ਹਨ; ਚੂਚਾ, ਮੁਰਗ਼ੀ ਤੇ ਮੁਰਗ਼ਾ। ਚੂਚੇ ਦਾ ਪਰਿਵਾਰ ਬਾਬੇ ਦਿੱਤੇ ਦੇ ਫ਼ਾਰਮ 'ਤੇ ਰਹਿੰਦਾ ਹੈ। ਫ਼ਾਰਮ 'ਤੇ ਚੂਚੇ ਦੇ ਪਰਿਵਾਰ ਵਾਸਤੇ ਇਕ ਖੁੱਡਾ ਹੈ। ਇਹ ਖੁੱਡਾ ਚੂਚੇ ਦੇ ਪਰਿਵਾਰ ਦਾ ਘਰ ਹੈ। ਚੂਚਾ ਭੂਰੇ ਰੰਗ ਦਾ ਛੋਟਾ ਜਿਹਾ ਪੰਛੀ ਹੈ। ਚੂਚੇ ਦੇ ਛੋਟੇ-ਛੋਟੇ ਖੰਭ ਹਨ। ਪਰ ਚੂਚਾ ਇਹਨਾਂ ਖੰਭਾਂ ਨਾਲ ਉੱਡ ਨਹੀਂ ਸਕਦਾ। ਚੂਚੇ ਦੇ ਮੂੰਹ ਦੇ ਅੱਗੇ ਇਕ ਛੋਟੀ ਜਿਹੀ ਚੁੰਝ ਹੁੰਦੀ ਹੈ। ਚੁੰਝ ਨਾਲ ਉਹ ਦਾਣੇ ਚੁਗਦਾ ਹੈ। ਮੁਰਗ਼ੀ ਦੇ ਖੰਭ ਵੱਡੇ ਹੁੰਦੇ ਹਨ ਅਤੇ ਲੋੜ ਪੈਣ 'ਤੇ ਮੁਰਗ਼ੀ ਥੋੜਾ ਜਿਹਾ ਉੱਡ ਸਕਦੀ ਹੈ। ਮੁਰਗ਼ੀ ਦੇ ਸਿਰ 'ਤੇ ਛੋਟੀ ਜਿਹੀ ਲਾਲ ਕਲਗ਼ੀ ਹੁੰਦੀ ਹੈ।

ਮੁਰਗ਼ੇ ਦੀ ਪੂਛ ਦੇ ਖੰਭ ਰੰਗ-ਬਰੰਗੇ ਅਤੇ ਲੰਮੇ-ਲੰਮੇ ਹੁੰਦੇ ਹਨ। ਮੁਰਗ਼ੇ ਦੀ ਕਲਗ਼ੀ ਬਹੁਤ ਵੱਡੀ ਅਤੇ ਸੋਹਣੀ ਹੁੰਦੀ ਹੈ। ਮੁਰਗ਼ਾ, ਮੁਰਗ਼ੀ ਅਤੇ ਚੂਚੇ ਦੀ ਰਾਖੀ ਕਰਦਾ ਹੈ। ਚੂਚਾ ਬਹੁਤ ਹੀ ਸੋਹਣਾ, ਮਨਮੋਹਣਾ ਅਤੇ ਸਾਊ ਪੰਛੀ ਹੈ।

## ਅਭਿਆਸ

1. ਹੇਠਾਂ ਲਿਖੇ ਵਾਕਾਂ ਵਿਚ ਖ਼ਾਲੀ ਥਾਵਾਂ 'ਤੇ ਠੀਕ ਸ਼ਬਦ ਭਰੋ।
   ੧. ਚੂਚੇ ਦਾ ਘਰ ਇਕ_______________ਹੁੰਦਾ ਹੈ।
   ੨. ਮੁਰਗ਼ੇ ਦੀ ਚੁੰਝ ਚੂਚੇ ਦੀ ਚੁੰਝ ਨਾਲੋਂ_______________ਹੁੰਦੀ ਹੈ।
   ੩ ਚੂਚਾ ਬਹੁਤ ਸੋਹਣਾ, _______________ਅਤੇ ਸਾਊ ਪੰਛੀ ਹੈ।

2. ਹੇਠਾਂ ਲਿਖੇ ਪ੍ਰਸ਼ਨਾਂ ਦੇ ਠੀਕ ਉੱਤਰ ਚੁਣੋ।
   ੧. ਮੁਰਗ਼ੀ ਕਦੋਂ ਉੱਡਦੀ ਹੈ ?
      (ੳ) ਖਾਣਾ ਖਾਣ ਵਾਸਤੇ।
      (ਅ) ਚੂਚੇ ਨਾਲ ਖੇਡਣ ਵਾਸਤੇ।
      (ੲ) ਲੋੜ ਪੈਣ 'ਤੇ।
   ੨. ਚੂਚਾ ਕਿਸ ਤਰ੍ਹਾਂ ਦਾ ਪੰਛੀ ਹੈ ?
      (ੳ) ਸੋਹਣਾ ਤੇ ਬਹੁਤ ਤੇਜ਼ ਉੱਡਣ ਵਾਲਾ।
      (ਅ) ਸੋਹਣਾ, ਸਾਊ ਤੇ ਬਹੁਤ ਵੱਡਾ।
      (ੲ) ਸੋਹਣਾ, ਮਨਮੋਹਣਾ ਤੇ ਸਾਊ।

3. ਹੇਠਾਂ ਲਿਖੇ ਸ਼ਬਦਾਂ ਦੇ ਮਤਲਬ ਯਾਦ ਕਰੋ।

| | | | | | |
|---|---|---|---|---|---|
| ਮੁਰਗ਼ਾ | rooster | ਮੁਰਗ਼ੀ | hen | ਚੂਚਾ | chick |
| ਕਲਗ਼ੀ | crest | ਰੰਗ-ਬਰੰਗੇ | colorful | ਖੰਭ | feathers/ wings |
| ਮਨਮੋਹਣਾ | cute | ਸਾਊ | gentle | ਅੰਡੇ | eggs |
| ਖੁੱਡਾ | pen (box) | ਭੂਰਾ | all shades of brown | ਚੁੰਝ | beak |

ਪਾਠ 10

# ਬਾਬੇ ਦਿੱਤੇ ਦਾ ਫ਼ਾਰਮ—1

*ਇਸ ਪਾਠ ਵਿਚ ਆਏ ਮੁਸ਼ਕਲ ਸ਼ਬਦਾਂ ਨੂੰ ਬੋਲਣਾ ਸਿੱਖੋ।*

| | | | | | |
|---|---|---|---|---|---|
| ਸਬਜ਼ੀਆਂ | ਬੂਟਿਆਂ | ਗੁੱਛਿਆਂ | ਟਾਂਡਿਆਂ | ਢੱਕੇ | ਲੱਗਦੀਆਂ |
| ਉੱਗਦੀਆਂ | ਲਮੂਤਰੇ | ਪਤਲੀਆਂ | ਭੜਥਾ | ਛੱਲੀਆਂ | ਤੋਰੀਆਂ |

ਬਾਬੇ ਦਿੱਤੇ ਦੇ ਫ਼ਾਰਮ 'ਤੇ ਬਹੁਤ ਸਾਰੀਆਂ ਸਬਜ਼ੀਆਂ ਹਨ।

ਬਾਬੇ ਦਿੱਤੇ ਦੇ ਫ਼ਾਰਮ 'ਤੇ ਲਾਲ ਟਮਾਟਰ ਹਨ।
ਟਮਾਟਰ ਗੋਲ-ਗੋਲ ਹਨ। ਟਮਾਟਰ ਛੋਟੇ ਤੇ ਵੱਡੇ ਹਨ।
ਟਮਾਟਰ ਬੂਟਿਆਂ ਉੱਤੇ ਗੁੱਛਿਆਂ ਵਿਚ ਲੱਗੇ ਹਨ।



ਬਾਬੇ ਦਿੱਤੇ ਦੇ ਫ਼ਾਰਮ 'ਤੇ ਪੀਲੀਆਂ-ਪੀਲੀਆਂ ਛੱਲੀਆਂ ਹਨ।
ਛੱਲੀਆਂ ਦੇ ਦਾਣੇ ਹਰੇ ਪੱਤਿਆਂ ਨਾਲ ਢੱਕੇ ਹੋਏ ਹਨ।
ਛੱਲੀਆਂ ਲੰਮੇ-ਲੰਮੇ ਬੂਟਿਆਂ ਨੂੰ ਲੱਗੀਆਂ ਹਨ।
ਛੱਲੀਆਂ ਦੇ ਬੂਟਿਆਂ ਨੂੰ ਟਾਂਡੇ ਕਹਿੰਦੇ ਹਨ।



ਬਾਬੇ ਦਿੱਤੇ ਦੇ ਫ਼ਾਰਮ 'ਤੇ ਹਰੀਆਂ ਹਰੀਆਂ ਤੋਰੀਆਂ ਹਨ।
ਤੋਰੀਆਂ ਲੰਮੀਆਂ ਅਤੇ ਪਤਲੀਆਂ ਹਨ।
ਤੋਰੀਆਂ ਵੇਲਾਂ ਨਾਲ ਲੱਗੀਆਂ ਹਨ।



ਬਾਬੇ ਦਿੱਤੇ ਦੇ ਫ਼ਾਰਮ 'ਤੇ ਹਰੇ ਹਰੇ ਮਟਰ ਹਨ।
ਮਟਰ ਫਲੀਆਂ ਵਿਚ ਹਨ।
ਮਟਰਾਂ ਦੀਆਂ ਫਲੀਆਂ ਵੇਲਾਂ ਨੂੰ ਲੱਗੀਆਂ ਹਨ।



ਬਾਬੇ ਦਿੱਤੇ ਦੇ ਫ਼ਾਰਮ 'ਤੇ ਸੰਤਰੀ ਰੰਗ ਦੇ ਪੇਠੇ ਹਨ।
ਪੇਠੇ ਬਹੁਤ ਵੱਡੇ ਹਨ। ਪੇਠੇ ਵੇਲਾਂ 'ਤੇ ਲੱਗਦੇ ਹਨ।



ਬਾਬੇ ਦਿੱਤੇ ਦੇ ਫ਼ਾਰਮ 'ਤੇ ਲਾਲ-ਲਾਲ ਗਾਜਰਾਂ ਹਨ।
ਗਾਜਰਾਂ ਲੰਮੀਆਂ ਅਤੇ ਪਤਲੀਆਂ ਹਨ।
ਗਾਜਰਾਂ ਜ਼ਮੀਨ ਦੇ ਹੇਠਾਂ ਉੱਗਦੀਆਂ ਹਨ।



ਬਾਬੇ ਦਿੱਤੇ ਦੇ ਫ਼ਾਰਮ 'ਤੇ ਚਿੱਟੇ ਚਿੱਟੇ ਗੋਭੀ ਦੇ ਫੁੱਲ ਹਨ।
ਗੋਭੀ ਦੇ ਫੁੱਲ ਬਹੁਤ ਵੱਡੇ ਹਨ।
ਬੇਬੇ ਫੱਤੋ ਗੋਭੀ ਦੀ ਸਬਜ਼ੀ ਬਣਾਉਂਦੀ ਹੈ।



ਬਾਬੇ ਦਿੱਤੇ ਦੇ ਫ਼ਾਰਮ 'ਤੇ ਜਾਮਣੀ ਰੰਗ ਦੇ ਬੈਂਗਣ ਹਨ।
ਬੈਂਗਣ ਲਮੂਤਰੇ ਹਨ।
ਬੇਬੇ ਫੱਤੋ ਬੈਂਗਣਾਂ ਦਾ ਭੜਥਾ ਬਣਾਉਂਦੀ ਹੈ।



ਬਾਬੇ ਦਿੱਤੇ ਦੇ ਫ਼ਾਰਮ 'ਤੇ ਬਹੁਤ ਸਾਰੀਆਂ ਸਬਜ਼ੀਆਂ ਹਨ।

## ਅਭਿਆਸ

1. ਹੇਠਾਂ ਲਿਖੇ ਵਾਕਾਂ ਵਿਚ ਖ਼ਾਲੀ ਥਾਵਾਂ 'ਤੇ ਠੀਕ ਸ਼ਬਦ ਭਰੋ।
   ੧. ਮਟਰ________________ਰੰਗ ਦੇ ਹਨ।
   ੨. ਟਮਾਟਰ ਬੂਟਿਆਂ________________ਗੁੱਛਿਆਂ ਵਿਚ ਲੱਗੇ ਹਨ।
   ੩. ਛੱਲੀਆਂ________________ਟਾਂਡਿਆਂ ਨੂੰ ਲੱਗੀਆਂ ਹਨ।
   ੪. ਬੇਬੇ ਫੱਤੋ ਬੈਂਗਣ ਦਾ________________ਬਣਾਉਂਦੀ ਹੈ।
   ੫. ਗੋਭੀ ਦੇ ਫੁੱਲ________________ਰੰਗ ਦੇ ਹਨ।

2. ਹੇਠਾਂ ਲਿਖੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ।
   ੧. ਫ਼ਾਰਮ ________________________________________________
   ੨. ਸੰਤਰੀ ________________________________________________

3. ਹੇਠਾਂ ਲਿਖੇ ਸ਼ਬਦਾਂ ਨੂੰ ਤਸਵੀਰਾਂ ਨਾਲ ਜੋੜੋ।

   ੧. ਤੋਰੀ



   ੨. ਸੂਰਜ-ਮੁਖੀ ਦਾ ਬੂਟਾ



   ੩. ਅੰਗੂਰਾਂ ਦਾ ਗੁੱਛਾ



4. ਹੇਠਾਂ ਲਿਖੇ ਸ਼ਬਦਾਂ ਦੇ ਨਾਲ ਮਿਲਦੇ ਇਕ-ਸੁਰ ਵਾਲੇ (rhyming) ਸ਼ਬਦ ਲਿਖੋ।

ਹਰੀ - ਮਰੀ
ਸਾਰੀਆਂ - ਹਾਰੀਆਂ
ਹਨ - __________
ਲਾਲ - __________
ਸੰਤਰੀ - __________
ਫੁੱਲ - __________

5. ਹੇਠਾਂ ਲਿਖੇ ਸ਼ਬਦਾਂ ਦੇ ਮਤਲਬ ਯਾਦ ਕਰੋ।

| | | | | | |
|---|---|---|---|---|---|
| ਗੁੱਛੇ | bunches | ਪਤਲੀ/ਪਤਲੀਆਂ | thin | ਉੱਗਣਾ | to grow |
| ਫਲੀਆਂ | pods | ਬੈਂਗਣ | egg plant | ਗਾਜਰਾਂ | carrots |
| ਹਰੀਆਂ ਤੋਰੀਆਂ | zuccini | ਪੇਠੇ | pumpkins | ਮਟਰ | peas |
| ਲਮੂਤਰਾ | elongated | ਛੱਲੀਆਂ | corn on the cob | ਗੋਭੀ | cauliflower |

## ਪਾਠ 11

# ਬਾਬੇ ਦਿੱਤੇ ਦਾ ਫ਼ਾਰਮ—2

*ਇਸ ਪਾਠ ਵਿਚ ਆਏ ਮੁਸ਼ਕਲ ਸ਼ਬਦਾਂ ਨੂੰ ਬੋਲਣਾ ਸਿੱਖੋ।*

| | | | | | |
|---|---|---|---|---|---|
| ਜਗਾਉਂਦਾ | ਨਿਕਲਦੇ | ਵਾਹੁਣ | ਭੌਂਕ | ਬਲੂੰਗੜੇ | ਗਿਲਹਿਰੀਆਂ |
| ਪਕਾਉਂਦੀ | ਬਣਾਉਂਦੀ | ਰਿੜਕਦੀ | ਕੱਢਦੀ | ਸੁਣਾਉਂਦਾ | ਚੰਗੀਆਂ |
| ਬਿਤਾਉਂਦੇ | ਜ਼ਿੰਦਗੀ | ਚੋਂਦਾ | | | |

ਬਾਬੇ ਦਿੱਤੇ ਦੇ ਫ਼ਾਰਮ 'ਤੇ ਬਹੁਤ ਜਾਨਵਰ ਰਹਿੰਦੇ ਹਨ।

ਬਾਬੇ ਦਿੱਤੇ ਦੇ ਫ਼ਾਰਮ 'ਤੇ ਇਕ ਮੁਰਗ਼ਾ ਅਤੇ ਇਕ ਮੁਰਗ਼ੀ ਹਨ।
ਮੁਰਗ਼ਾ ਅਤੇ ਮੁਰਗ਼ੀ ਇਕ ਖੁੱਡੇ ਵਿਚ ਰਹਿੰਦੇ ਹਨ।
ਮੁਰਗ਼ਾ ਲਾਲ, ਪੀਲੇ ਅਤੇ ਭੂਰੇ ਰੰਗ ਦਾ ਹੈ।
ਮੁਰਗ਼ੇ ਦੇ ਸਿਰ 'ਤੇ ਲਾਲ ਰੰਗ ਦੀ ਕਲਗ਼ੀ ਹੈ।
ਮੁਰਗ਼ੇ ਦੀਆਂ ਲੱਤਾਂ ਪੀਲੇ ਰੰਗ ਦੀਆਂ ਅਤੇ ਪਤਲੀਆਂ ਹਨ।
ਮੁਰਗ਼ਾ ਰੋਜ਼ ਸਵੇਰੇ ਬਾਂਗ ਦੇ ਕੇ ਬਾਬੇ ਦਿੱਤੇ ਨੂੰ ਜਗਾਉਂਦਾ ਹੈ।



ਮੁਰਗ਼ੀ ਕਾਲੇ, ਲਾਲ ਅਤੇ ਜਾਮਣੀ ਰੰਗ ਦੀ ਹੈ।
ਮੁਰਗ਼ੀ ਦੀ ਕਲਗ਼ੀ ਮੁਰਗ਼ੇ ਦੀ ਕਲਗ਼ੀ ਨਾਲੋਂ ਛੋਟੀ ਹੈ।
ਮੁਰਗ਼ੀ ਹਰ ਰੋਜ਼ ਬਾਬੇ ਦਿੱਤੇ ਨੂੰ ਇਕ ਅੰਡਾ ਦਿੰਦੀ ਹੈ।
ਅੰਡਿਆਂ ਵਿੱਚੋਂ ਛੋਟੇ-ਛੋਟੇ ਰੰਗ-ਬਿਰੰਗੇ ਚੂਚੇ ਨਿਕਲਦੇ ਹਨ।





ਬਾਬੇ ਦਿੱਤੇ ਦੇ ਫ਼ਾਰਮ 'ਤੇ ਇਕ ਗਾਂ ਅਤੇ ਦੋ ਬਲਦ ਹਨ।
ਬਾਬਾ ਦਿੱਤਾ ਬਲਦਾਂ ਨੂੰ ਖੇਤ ਵਿਚ ਹਲ ਵਾਹੁਣ ਲਈ ਲੈ ਜਾਂਦਾ ਹੈ।
ਗਾਂ ਬਾਬੇ ਦਿੱਤੇ ਨੂੰ ਸਵੇਰੇ-ਸ਼ਾਮ ਦੁੱਧ ਦੀ ਬਾਲਟੀ ਦਿੰਦੀ ਹੈ।
ਗਾਂ ਦਾ ਇਕ ਛੋਟਾ ਜਿਹਾ ਵੱਛਾ ਹੈ।
ਵੱਛਾ ਵੱਡਾ ਹੋ ਕੇ ਬਲਦ ਬਣੇਗਾ।



ਬਾਬੇ ਦਿੱਤੇ ਦੇ ਫ਼ਾਰਮ 'ਤੇ ਇਕ ਕੁੱਤਾ ਹੈ।
ਕੁੱਤਾ ਚਿੱਟਾ ਅਤੇ ਕਾਲਾ ਹੈ।
ਕੁੱਤਾ ਭੌਂਕ ਕੇ ਫ਼ਾਰਮ ਦੀ ਰਖਵਾਲੀ ਕਰਦਾ ਹੈ।



ਬਾਬੇ ਦਿੱਤੇ ਦੇ ਫ਼ਾਰਮ 'ਤੇ ਇਕ ਬਿੱਲੀ ਹੈ।
ਬਿੱਲੀ ਮਿਆਊਂ-ਮਿਆਊਂ ਕਰਦੀ ਹੈ।
ਬਿੱਲੀ ਦੇ ਛੋਟੇ-ਛੋਟੇ ਬਲੂੰਗੜੇ ਹਨ।
ਬਿੱਲੀ ਅਤੇ ਬਲੂੰਗੜੇ ਫ਼ਾਰਮ ਦੇ ਚੂਹੇ ਖਾ ਜਾਂਦੇ ਹਨ।



ਬਾਬੇ ਦਿੱਤੇ ਦੇ ਫ਼ਾਰਮ 'ਤੇ ਤਿੰਨ ਗਿਲਹਿਰੀਆਂ ਹਨ।
ਗਿਲਹਿਰੀਆਂ ਫ਼ਾਰਮ ਦੇ ਫਲ ਅਤੇ ਸਬਜ਼ੀਆਂ ਖਾ ਜਾਂਦੀਆਂ ਹਨ।



ਬਾਬੇ ਦਿੱਤੇ ਦੇ ਫ਼ਾਰਮ 'ਤੇ ਬੇਬੇ ਫੱਤੋ ਵੀ ਰਹਿੰਦੀ ਹੈ।
ਉਹ ਬਾਬੇ ਲਈ ਰੋਟੀ ਪਕਾਉਂਦੀ ਹੈ,
ਦਹੀਂ ਬਣਾਉਂਦੀ ਹੈ, ਲੱਸੀ ਰਿੜਕਦੀ ਹੈ,
ਮੱਖਣ ਕੱਢਦੀ ਹੈ, ਬਾਬੇ ਦੇ ਕੱਪੜੇ ਧੋਂਦੀ ਹੈ,
ਅਤੇ ਬਾਬੇ ਦਾ ਪੂਰਾ ਖ਼ਿਆਲ ਰੱਖਦੀ ਹੈ।
ਬੇਬੇ ਫੱਤੋ ਬਾਬੇ ਦਿੱਤੇ ਦੀ ਪਤਨੀ ਹੈ।

ਬਾਬਾ ਵੀ ਬੇਬੇ ਦਾ ਬਹੁਤ ਖ਼ਿਆਲ ਰੱਖਦਾ ਹੈ।
ਉਹ ਬੇਬੇ ਲਈ ਸਬਜ਼ੀਆਂ ਤੋੜ ਕੇ ਲਿਆਉਂਦਾ ਹੈ,
ਗਾਂ ਦਾ ਦੁੱਧ ਚੋਂਦਾ ਹੈ, ਅਤੇ ਬੇਬੇ ਨੂੰ ਚੰਗੀਆਂ
ਚੰਗੀਆਂ ਗੱਲਾਂ ਸੁਣਾਉਂਦਾ ਹੈ।
ਬਾਬਾ ਬੇਬੇ ਦਾ ਪਤੀ ਹੈ।
ਬੇਬੇ ਅਤੇ ਬਾਬਾ ਫ਼ਾਰਮ 'ਤੇ ਖ਼ੁਸ਼ੀ ਭਰੀ ਜ਼ਿੰਦਗੀ ਬਿਤਾਉਂਦੇ ਹਨ।



## ਅਭਿਆਸ

1. ਹੇਠਾਂ ਲਿਖੇ ਵਾਕਾਂ ਵਿਚ ਖ਼ਾਲੀ ਥਾਵਾਂ 'ਤੇ ਠੀਕ ਸ਼ਬਦ ਭਰੋ।
   ੧. ________________ਹਰ ਰੋਜ਼ ਸਵੇਰੇ ਬਾਂਗ ਦਿੰਦਾ ਹੈ।
   ੨. ________________ਰੋਜ਼ ਸਵੇਰੇ ਅੰਡਾ ਦਿੰਦੀ ਹੈ।
   ੩. ________________ਚੂਹੇ ਖਾ ਜਾਂਦੀ ਹੈ।
   ੪. ਕੁੱਤਾ ਫ਼ਾਰਮ ਦੀ____________ ____ਕਰਦਾ ਹੈ।

2. ਹੇਠਾਂ ਲਿਖੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ।
   ੧. ਦੁੱਧ ________________________________________________
   ੨. ਕੱਪੜੇ ________________________________________________

3. ਹੇਠਾਂ ਲਿਖੇ ਸ਼ਬਦਾਂ ਨੂੰ ਤਸਵੀਰਾਂ ਨਾਲ ਜੋੜੋ।

   ੧. ਗਿਲਹਿਰੀ 

   ੨. ਬਲੂੰਗੜਾ 

   ੩. ਬਲਦ 

4. ਹੇਠਾਂ ਲਿਖੇ ਸ਼ਬਦਾਂ ਦੇ ਮਤਲਬ ਯਾਦ ਕਰੋ।

| | | | | | |
|---|---|---|---|---|---|
| ਬਲੂੰਗੜਾ | kitten | ਸਬਜ਼ੀਆਂ | vegetables | ਧੋਂਦੀ | washes |
| ਮੱਖਣ | butter | ਪਤਨੀ | wife | ਦਹੀਂ | yoghurt |
| ਚੰਗੀਆਂ | nice | ਜ਼ਿੰਦਗੀ | life | ਲੱਸੀ | buttermilk |
| ਕੱਪੜੇ | clothes | ਖ਼ੁਸ਼ੀ ਭਰੀ | full of happiness | ਭੌਂਕਣਾ | to bark |
| ਰਖਵਾਲੀ | safeguard | ਅੰਡੇ | eggs | ਬਾਂਗ ਦੇਣੀ | to crow |
| ਮੁਰਗਾ | rooster | | | | |

# ਪਾਠ 12

# ਗਰਮੀ ਦਾ ਦਿਨ

| *ਇਸ ਪਾਠ ਵਿਚ ਆਏ ਮੁਸ਼ਕਲ ਸ਼ਬਦਾਂ ਨੂੰ ਬੋਲਣਾ ਸਿੱਖੋ।* |
|---|
| ਹਿੱਲ ਤਾਪਮਾਨ ਜ਼ਮੀਨ ਪਸੀਨਾ ਸ਼ਿਕੰਜਵੀਂ ਗਿੱਲੇ |

ਗਰਮੀ ਇਕ ਮੌਸਮ ਦਾ ਨਾਂ ਹੈ। ਗਰਮੀ ਦਾ ਮੌਸਮ ਬਸੰਤ ਦੇ ਮੌਸਮ ਤੋਂ ਬਾਦ ਆਉਂਦਾ ਹੈ। ਗਰਮੀਆਂ ਵਿਚ ਸੂਰਜ ਅਸਮਾਨ ਵਿਚ ਚਮਕਦਾ ਹੈ। ਹਵਾ ਬੰਦ ਹੁੰਦੀ ਹੈ। ਦਰੱਖ਼ਤਾਂ ਦਾ ਕੋਈ ਪੱਤਾ ਵੀ ਨਹੀਂ ਹਿੱਲਦਾ। ਤਾਪਮਾਨ ਨੱਬੇ ਤੋਂ ਸੌ (90-100) ਡਿਗਰੀ ਤਕ ਹੋ ਜਾਂਦਾ ਹੈ। ਜ਼ਮੀਨ ਵੀ ਬਹੁਤ ਗਰਮ ਹੋ ਜਾਂਦੀ ਹੈ। ਪੈਰ ਸੜਦੇ ਹਨ। ਸਾਨੂੰ ਪਸੀਨਾ ਆ ਜਾਂਦਾ ਹੈ। ਕੱਪੜੇ ਪਸੀਨੇ ਨਾਲ ਗਿੱਲੇ ਹੋ ਜਾਂਦੇ ਹਨ। ਵਾਲਾਂ ਵਿਚ ਵੀ ਬਹੁਤ ਪਸੀਨਾ ਆ ਜਾਂਦਾ ਹੈ। ਠੰਡੀ ਠੰਡੀ ਸ਼ਿਕੰਜਵੀਂ ਪੀਣ ਨਾਲ ਅਤੇ ਠੰਡੇ ਠੰਡੇ ਪਾਣੀ ਨਾਲ ਨਹਾਉਣ ਨਾਲ ਗਰਮੀ ਦੂਰ ਹੋ ਜਾਂਦੀ ਹੈ ਅਤੇ ਸਰੀਰ ਠੰਡਾ ਹੋ ਜਾਂਦਾ ਹੈ।

## ਅਭਿਆਸ

1. ਹੇਠਾਂ ਲਿਖੇ ਵਾਕਾਂ ਵਿਚ ਖ਼ਾਲੀ ਥਾਵਾਂ 'ਤੇ ਠੀਕ ਸ਼ਬਦ ਭਰੋ।
   ੧. ਸੂਰਜ ਅਸਮਾਨ ਵਿਚ________________ਰਿਹਾ ਹੈ।
   ੨. ਗਰਮੀ ਵਿਚ ਠੰਡੀ ਠੰਡੀ________________ਪੀਣ ਤੇ ਮਨ ਕਰਦਾ ਹੈ।
   ੩. ________________ਦਾ ਕੋਈ ਪੱਤਾ ਨਹੀਂ ਹਿੱਲ ਰਿਹਾ।
   ੪. ________________ਪਾਣੀ ਵਿਚ ਨਹਾ ਕੇ ਗਰਮੀ ਦੂਰ ਹੋ ਜਾਂਦੀ ਹੈ।

2. ਹੇਠਾਂ ਲਿਖੇ ਸ਼ਬਦਾਂ ਨੂੰ ਤਸਵੀਰਾਂ ਨਾਲ ਜੋੜੋ।
   ੧. ਕਪੜੇ



   ੨. ਵਾਲ



੩. ਸ਼ਿਕੰਜਵੀਂ 

੪. ਸੂਰਜ $90^0$

੫. ਨੱਬੇ ਡਿਗਰੀ 

3. ਹੇਠਾਂ ਲਿਖੇ ਸ਼ਬਦਾਂ ਦੇ ਮਤਲਬ ਯਾਦ ਕਰੋ।

| ਗਰਮੀ | heat/hot | ਸੂਰਜ | sun | ਚਮਕਣਾ | to shine |
|---|---|---|---|---|---|
| ਪੱਤਾ | leaf | ਤਾਪਮਾਨ | temperature | ਹਿੱਲਣਾ | to move |
| ਪਸੀਨਾ | sweat | ਗਿੱਲੇ | wet | ਸ਼ਿਕੰਜਵੀਂ | lemonade |
| ਨਹਾਉਣਾ | to shower | ਜ਼ਮੀਨ | earth/ground | ਸੜਨਾ | to burn |

## ਪਾਠ 13

# ਮੇਰੇ ਹੱਥ



| *ਇਸ ਪਾਠ ਵਿਚ ਆਏ ਮੁਸ਼ਕਲ ਸ਼ਬਦਾਂ ਨੂੰ ਬੋਲਣਾ ਸਿੱਖੋ।* | | | | | |
|---|---|---|---|---|---|
| ਅੰਗੂਠਾ | ਉਂਗਲ | ਨਹਾਉਣਾ | ਖਬਚੂ | ਜ਼ਰੂਰੀ | ਨਹੁੰ |

ਮੇਰਾ ਹੱਥ ਮੇਰੇ ਸਰੀਰ ਦਾ ਇੱਕ ਬਹੁਤ ਜ਼ਰੂਰੀ ਅੰਗ ਹੈ। ਮੇਰੇ ਦੋ ਹੱਥ ਹਨ।
ਇਕ ਸੱਜਾ ਅਤੇ ਇਕ ਖੱਬਾ। ਹਰ ਹੱਥ ਵਿਚ ਚਾਰ ਉਂਗਲੀਆਂ,
ਇਕ ਅਗੂੰਠਾ ਅਤੇ ਇਕ ਤਲੀ ਹੈ। ਹਰ ਉਂਗਲ ਦੇ ਸਿਰ 'ਤੇ ਇਕ ਨਹੁੰ ਹੈ।
ਮੈਂ ਆਪਣੇ ਹੱਥਾਂ ਨਾਲ ਬਹੁਤ ਕੰਮ ਕਰਦਾ ਹਾਂ।
ਮੈਂ ਆਪਣੇ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਕਰਦਾ ਹਾਂ।
ਮੈਂ ਆਪਣੇ ਹੱਥਾਂ ਨਾਲ ਗੁਰਦੁਆਰੇ ਆ ਕੇ ਸੇਵਾ ਕਰਦਾ ਹਾਂ।
ਮੈਂ ਆਪਣੇ ਹੱਥਾਂ ਨਾਲ ਖਾਣਾ ਖਾਂਦਾ ਹਾਂ।
ਮੈਂ ਆਪਣੇ ਹੱਥਾਂ ਨਾਲ ਜੂੜਾ ਕਰਦਾ ਹਾਂ।
ਮੈਂ ਆਪਣੇ ਹੱਥਾਂ ਨਾਲ ਦੰਦ ਸਾਫ਼ ਕਰਦਾ ਹਾਂ।
ਮੈਂ ਆਪਣੇ ਹੱਥਾਂ ਨਾਲ ਨਹਾਉਣ ਵੇਲੇ ਸਾਬਣ ਲਾਉਂਦਾ ਹਾਂ।
ਮੈਂ ਆਪਣੇ ਹੱਥਾਂ ਨਾਲ ਮੰਮੀ ਦੀ, ਕੰਮ ਵਿਚ ਮਦਦ ਕਰਦਾ ਹਾਂ।
ਮੇਰੇ ਦੋਨੋਂ ਹੀ ਹੱਥ ਬਹੁਤ ਜ਼ਰੂਰੀ ਹਨ। ਪਰ ਮੈਂ ਖੱਬੇ ਹੱਥ ਨਾਲ ਲਿਖਦਾ ਹਾਂ।
ਮੇਰੀ ਮੰਮੀ ਮੈਨੂੰ 'ਖਬਚੂ' ਕਹਿ ਕੇ ਛੇੜਦੀ ਹੈ। ਪਰ ਮੈਨੂੰ ਖੱਬੇ ਹੱਥ ਨਾਲ ਲਿਖਣਾ ਸੌਖਾ ਲੱਗਦਾ ਹੈ।
ਮੈਂ ਸੋਚਦਾ ਹਾਂ ਕਿ ਲੋਕ ਸੱਜੇ ਹੱਥ ਨਾਲ ਕਿਸ ਤਰ੍ਹਾਂ ਲਿਖ ਲੈਂਦੇ ਹਨ ?

## ਅਭਿਆਸ

1. ਹੇਠਾਂ ਲਿਖੇ ਵਾਕਾਂ ਵਿਚ ਖ਼ਾਲੀ ਥਾਵਾਂ 'ਤੇ ਠੀਕ ਸ਼ਬਦ ਭਰੋ।
   ੧. ਮੈਂ ਆਪਣੇ ਹੱਥਾਂ ਨਾਲ______________________________।
   ੨. ਮੈਂ ਆਪਣੇ ਹੱਥਾਂ ਨਾਲ______________________________।
   ੩. ਮੈਂ ਆਪਣੇ ਹੱਥਾਂ ਨਾਲ______________________________।
   ੪. ਮੈਂ ਆਪਣੇ ਹੱਥਾਂ ਨਾਲ______________________________।

2. ਹੇਠਾਂ ਲਿਖੇ ਸ਼ਬਦਾਂ ਨੂੰ ਤਸਵੀਰਾਂ ਨਾਲ ਜੋੜੋ।

   ੧. ਹੱਥ 

   ੨. ਅੰਗੂਠਾ 

   ੩. ਉਂਗਲ 

   ੪. ਸਤਿ ਸ੍ਰੀ ਅਕਾਲ 

3. ਹੇਠਾਂ ਲਿਖੇ ਸ਼ਬਦਾਂ ਦੇ ਮਤਲਬ ਯਾਦ ਕਰੋ।

| | | | | | |
|---|---|---|---|---|---|
| ਅਗੂੰਠਾ | thumb | ਉਂਗਲ | finger | ਨਹਾਉਣਾ | to bath |
| ਖਬਚੂ | left-handed | ਜ਼ਰੂਰੀ | essential | ਨਹੁੰ | nails |
| ਹੱਥ | hands | ਮਦਦ | help | ਜੂੜਾ | top knot |

# ਪਾਠ 14

# ਬੱਬਰ ਸ਼ੇਰ



| *ਇਸ ਪਾਠ ਵਿਚ ਆਏ ਮੁਸ਼ਕਲ ਸ਼ਬਦਾਂ ਨੂੰ ਬੋਲਣਾ ਸਿੱਖੋ।* | | | | | |
|---|---|---|---|---|---|
| ਗਿਆਰਾਂ | ਚਿੜੀਆ-ਘਰ | ਪਾਉਂਡ | ਇਸਤਰੀ | ਮੈਂਬਰਾਂ | ਮੰਡਲੀ |

ਬੱਬਰ ਸ਼ੇਰ ਨੂੰ ਜੰਗਲ ਦਾ ਰਾਜਾ ਕਿਹਾ ਜਾਂਦਾ ਹੈ। ਬੱਬਰ ਸ਼ੇਰ ਹੁਣ ਅਫ਼ਰੀਕਾ ਅਤੇ ਭਾਰਤ ਦੇ ਜੰਗਲਾਂ ਵਿਚ ਹੀ ਰਹਿੰਦੇ ਹਨ। ਸਾਡੀ ਤਰ੍ਹਾਂ ਬੱਬਰ ਸ਼ੇਰ ਵੀ ਪਰਿਵਾਰ ਜਾਂ ਮੰਡਲੀ ਵਿਚ ਰਹਿੰਦੇ ਹਨ। ਜੰਗਲਾਂ ਵਿਚ ਬੱਬਰ ਸ਼ੇਰ ਦੀ ਉਮਰ ਕੋਈ ਗਿਆਰਾਂ ਸਾਲ ਹੁੰਦੀ ਹੈ ਪਰ ਚਿੜੀਆ-ਘਰ ਵਿਚ ਸ਼ੇਰ ਵੀਹ-ਬਾਈ ਸਾਲ ਤਕ ਜ਼ਿੰਦਾ ਰਹਿੰਦੇ ਹਨ।

ਬੱਬਰ ਸ਼ੇਰ ਬਹੁਤ ਵੱਡੇ ਅਤੇ ਤਕੜੇ ਹੁੰਦੇ ਹਨ। ਪੁਰਖ ਸ਼ੇਰ ਨੌਂ ਫ਼ੁਟ ਲੰਮੇ ਤੇ ਚਾਰ ਸੌ ਪਾਉਂਡ ਭਾਰੇ ਹੁੰਦੇ ਹਨ। ਇਸਤਰੀ ਸ਼ੇਰ ਅੱਠ ਫ਼ੁਟ ਲੰਮੇ ਅਤੇ ਤਿੰਨ ਸੌ ਪਾਉਂਡ ਭਾਰੇ ਹੁੰਦੇ ਹਨ। ਮਾਂ ਸ਼ੇਰ ਇਕ ਸਮੇਂ ਦੋ ਤੋਂ ਚਾਰ ਬੱਚਿਆਂ ਨੂੰ ਜਨਮ ਦਿੰਦੀ ਹੈ। ਨਵੇਂ ਜਨਮੇ ਸ਼ੇਰ ਦਾ ਭਾਰ ਕੇਵਲ ਦੋ-ਤਿੰਨ ਪਾਉਂਡ ਹੁੰਦਾ ਹੈ।

ਬੱਬਰ ਸ਼ੇਰਾਂ ਦੀ ਮੰਡਲੀ ਦਾ ਮੁਖੀਆ ਜਾਂ ਲੀਡਰ ਇਕ ਪੁਰਖ ਸ਼ੇਰ ਹੁੰਦਾ ਹੈ। ਮੁਖੀਆ ਮੰਡਲੀ ਦੇ ਸਭ ਮੈਂਬਰਾਂ ਦੀ ਰਖਵਾਲੀ ਕਰਦਾ ਹੈ।

ਬੱਬਰ ਸ਼ੇਰ ਇਕ ਸ਼ਿਕਾਰੀ ਜਾਨਵਰ ਹੈ। ਇਸ ਦੇ ਦੰਦ ਅਤੇ ਪੰਜੇ ਬਹੁਤ ਤੇਜ਼ ਹੁੰਦੇ ਹਨ। ਇਸ ਦੀਆਂ ਲੱਤਾਂ ਵਿਚ ਬਹੁਤ ਜ਼ੋਰ ਹੁੰਦਾ ਹੈ। ਇਸ ਦੀ ਤਾਕਤ ਦੇ ਅੱਗੇ ਸਭ ਜਾਨਵਰ ਕਮਜ਼ੋਰ ਪੈ ਜਾਂਦੇ ਹਨ। ਇਸੇ ਲਈ ਹੀ ਬੱਬਰ ਸ਼ੇਰ ਨੂੰ ਜੰਗਲ ਦਾ ਰਾਜਾ ਕਿਹਾ ਜਾਂਦਾ ਹੈ।

## ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਲਿਖੋ।
   ੧. ਬੱਬਰ ਸ਼ੇਰ ਦਾ ਦੂਸਰਾ ਨਾਂ ਕੀ ਹੈ ?
   ____________________

   ੨. ਬੱਬਰ ਸ਼ੇਰ ਕਿਹੜੇ ਦੇਸ਼ਾਂ ਵਿਚ ਰਹਿੰਦੇ ਹਨ ?
   ____________________

   ੩. ਨਵੇਂ ਜਨਮੇ ਸ਼ੇਰ ਦੇ ਬੱਚੇ ਦਾ ਭਾਰ ਕਿੰਨਾ ਹੁੰਦਾ ਹੈ ?
   ____________________

   ੪. ਬੱਬਰ ਸ਼ੇਰ ਨੂੰ ਜੰਗਲ ਦਾ ਰਾਜਾ ਕਿਉਂ ਕਿਹਾ ਜਾਂਦਾ ਹੈ ?
   ____________________

2. ਹੇਠਾਂ ਲਿਖੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ।
   ੧. ਤਾਕਤ ____________________
   ੨. ਸ਼ਿਕਾਰ ____________________

3. ਠੀਕ ਜਾਂ ਗ਼ਲਤ ?
   ੧. ਬੱਬਰ ਸ਼ੇਰਾਂ ਦੀ ਮੰਡਲੀ ਦਾ ਮੁਖੀਆ ਇਕ ਪੁਰਸ਼ ਸ਼ੇਰ ਹੁੰਦਾ ਹੈ। __________
   ੨. ਇਸਤਰੀ ਸ਼ੇਰ ਪੁਰਖ ਸ਼ੇਰ ਨਾਲੋਂ ਛੋਟੀ ਹੁੰਦੀ ਹੈ। __________
   ੩. ਬੱਬਰ ਸ਼ੇਰ ਜੰਗਲਾਂ ਵਿਚ ਚਿੜੀਆ-ਘਰ ਨਾਲੋਂ ਜ਼ਿਆਦਾ ਲੰਮੀ ਉਮਰ ਬਿਤਾਉਂਦੇ ਹਨ।__________
   ੪. ਸ਼ੇਰਾਂ ਦੀ ਮੰਡਲੀ ਵਿਚ ਸਭ ਸ਼ੇਰ ਆਪਣੀ ਰਾਖੀ ਆਪ ਕਰਦੇ ਹਨ। __________

4. ਹੇਠਾਂ ਲਿਖੇ ਸ਼ਬਦਾਂ ਦੇ ਮਤਲਬ ਯਾਦ ਕਰੋ।

| | | | | | |
|---|---|---|---|---|---|
| ਪਰਿਵਾਰ | family | ਸ਼ਿਕਾਰ | hunt/prey | ਮੰਡਲੀ | group/pride |
| ਸ਼ਿਕਾਰੀ | hunter | ਮੁਖੀਆ | leader/boss | ਦੰਦ | teeth |
| ਪੰਜੇ | paws/claws | ਤਾਕਤ | strength | ਕਮਜ਼ੋਰ | weak |
| ਜ਼ੋਰ | strength | ਤੇਜ਼ | sharp | ਪੁਰਖ | male |
| ਚਿੜੀਆ-ਘਰ | zoo | ਰਖਵਾਲੀ | protection | ਭਾਰਤ | India |
| ਜਾਨਵਰ | animal | | | | |

5. ਹੇਠਾਂ ਲਿਖੇ ਪ੍ਰਸ਼ਨਾਂ ਲਈ ਠੀਕ ਉੱਤਰ ਚੁਣੋ।
   ੧. ਬੱਬਰ ਸ਼ੇਰ ਨੂੰ ਜੰਗਲ ਦਾ ਰਾਜਾ ਕਿਉਂ ਕਿਹਾ ਜਾਂਦਾ ਹੈ ?
      (ੳ) ਕਿਉਂਕਿ ਸ਼ੇਰ ਦੇ ਸਿਰ 'ਤੇ ਇਕ ਮੁਕਟ (crown) ਹੁੰਦਾ ਹੈ।
      (ਅ) ਕਿਉਂਕਿ ਸਾਰੇ ਜਾਨਵਰ ਸ਼ੇਰਾਂ ਦੀ ਇੱਜ਼ਤ (respect) ਕਰਦੇ ਹਨ।
      (ੲ) ਕਿਉਂਕਿ ਸ਼ੇਰ ਸਭ ਜਾਨਵਰਾਂ ਨਾਲੋਂ ਜ਼ਿਆਦਾ ਤਾਕਤਵਰ ਹੈ।
   ੨. ਬੱਬਰ ਸ਼ੇਰ ਕਿਹੜੇ ਦੇਸ਼ਾਂ ਦੇ ਜੰਗਲਾਂ ਵਿਚ ਰਹਿੰਦੇ ਹਨ।
      (ੳ) ਅਮਰੀਕਾ ਅਤੇ ਅਫ਼ਰੀਕਾ।
      (ਅ) ਭਾਰਤ ਅਤੇ ਅਮਰੀਕਾ।
      (ੲ) ਅਫ਼ਰੀਕਾ ਅਤੇ ਭਾਰਤ।

## ਪਾਠ 15

# ਹਾਥੀ



*ਇਸ ਪਾਠ ਵਿਚ ਆਏ ਮੁਸ਼ਕਲ ਸ਼ਬਦਾਂ ਨੂੰ ਬੋਲਣਾ ਸਿੱਖੋ।*

ਧਰਤੀ ਤਕਰੀਬਨ ਲੰਬਾਈ ਲਗਭਗ ਸੁੰਡ ਸੁੰਘ ਪਿਚਕਾਰੀਆਂ

ਹਾਥੀ ਧਰਤੀ 'ਤੇ ਰਹਿਣ ਵਾਲੇ ਜਾਨਵਰਾਂ ਵਿੱਚੋਂ ਸਭ ਤੋਂ ਵੱਡਾ ਹੈ। ਹਾਥੀ ਭਾਰਤ ਅਤੇ ਅਫ਼ਰੀਕਾ ਦੇ ਜੰਗਲਾਂ ਵਿਚ ਰਹਿੰਦੇ ਹਨ। ਹਾਥੀ ਝੁੰਡਾਂ ਵਿਚ ਰਹਿੰਦੇ ਹਨ। ਹਰ ਝੁੰਡ ਵਿਚ ਤਕਰੀਬਨ ਤੀਹ ਹਾਥੀ ਰਹਿੰਦੇ ਹਨ। ਝੁੰਡ ਦੀ ਮੁਖੀਆ ਜਾਂ ਲੀਡਰ ਇਕ ਇਸਤਰੀ ਹਾਥੀ ਹੁੰਦੀ ਹੈ।

ਹਾਥੀ ਦੀ ਲੰਬਾਈ ਵੀਹ ਤੋਂ ਚੌਵੀ ਫ਼ੁਟ ਹੁੰਦੀ ਹੈ, ਅਤੇ ਹਾਥੀ ਦਸ ਤੋਂ ਤੇਰਾਂ ਫ਼ੁਟ ਉੱਚਾ ਹੁੰਦਾ ਹੈ। ਹਾਥੀ ਦਾ ਭਾਰ ਅੱਠ ਹਜ਼ਾਰ ਤੋਂ ਸੋਲ੍ਹਾਂ ਹਜ਼ਾਰ ਪਾਉਂਡ ਦੇ ਲਗਭਗ ਹੁੰਦਾ ਹੈ।

ਹਾਥੀ ਦਾ ਸਿਰ ਬਹੁਤ ਹੀ ਹੈਰਾਨੀ ਭਰਿਆ ਹੁੰਦਾ ਹੈ। ਹਾਥੀ ਦੇ ਸਿਰ ਦਾ ਭਾਰ ਉਸ ਦੇ ਸਰੀਰ ਦੇ ਭਾਰ ਦਾ ਚੌਥਾ ਹਿੱਸਾ ਹੁੰਦਾ ਹੈ। ਸਿਰ ਭਾਰੇ ਹੋਣ ਦਾ ਕਾਰਨ ਹੈ ਕਿ ਹਾਥੀ ਦੀ ਭਾਰੀ ਸੁੰਡ ਦਾ ਭਾਰ ਵੀ ਸਿਰ ਨੂੰ ਹੀ ਸਹਿਣਾ ਪੈਂਦਾ ਹੈ।

ਹਾਥੀ ਆਪਣੀ ਸੁੰਡ ਨਾਲ ਸੁੰਘ ਅਤੇ ਚੱਖ ਸਕਦਾ ਹੈ। ਇਹ ਸੁੰਡ ਨਾਲ ਪਾਣੀ ਦੀਆਂ ਪਿਚਕਾਰੀਆਂ ਵੀ ਮਾਰ ਸਕਦਾ ਹੈ। ਹਾਥੀ ਦੀ ਸੁੰਡ ਬਹੁਤ ਹੀ ਤਕੜੀ ਪਰ ਸੂਖਮ ਹੁੰਦੀ ਹੈ। ਹਾਥੀ ਸੁੰਡ ਨਾਲ ਵੱਡੇ ਵੱਡੇ ਦਰੱਖ਼ਤ ਪੁੱਟ ਸਕਦੇ ਹਨ, ਅਤੇ ਛੋਟੇ ਛੋਟੇ ਰੋੜੇ ਵੀ ਚੁੱਕ ਲੈਂਦੇ ਹਨ।

ਹਾਥੀ ਬਹੁਤ ਵੱਡਾ ਹੁੰਦਾ ਹੈ। ਇਸ ਲਈ ਉਸ ਨੂੰ ਆਪਣਾ ਢਿੱਡ ਭਰਨ ਲਈ ਹਰ ਰੋਜ਼ ਤਕਰੀਬਨ ਤਿੰਨ ਸੌ ਪਾਉਂਡ ਘਾਹ, ਪੱਤੇ ਅਤੇ ਟਾਹਣੀਆਂ ਖਾਣੀਆਂ ਪੈਂਦੀਆਂ ਹਨ।

ਹਾਥੀ ਦੀ ਚਮੜੀ ਇਕ ਇੰਚ ਮੋਟੀ ਹੁੰਦੀ ਹੈ। ਹਾਥੀ ਦੀ ਚਮੜੀ ਉਸ ਨੂੰ ਸਰਦੀ, ਗਰਮੀ ਅਤੇ ਸੱਟ-ਫੇਟ ਤੋਂ ਬਚਾਉਂਦੀ ਹੈ।

ਹਾਥੀ ਦੇ ਲੰਮੇ ਲੰਮੇ ਦੰਦ ਬਹੁਤ ਹੀ ਕੀਮਤੀ ਹੁੰਦੇ ਹਨ। ਹਾਥੀ ਦੰਦ ਗਹਿਣੇ ਆਦਿ ਬਣਾਉਣ ਲਈ ਵਰਤੇ ਜਾਂਦੇ ਹਨ। ਵਿਚਾਰੇ ਹਾਥੀਆਂ ਦਾ ਇਹਨਾਂ ਦੇ ਦੰਦਾਂ ਕਰਕੇ ਸ਼ਿਕਾਰ ਕੀਤਾ ਜਾਂਦਾ ਹੈ।

ਹਾਥੀ ਦੇ ਵੱਡੇ ਆਕਾਰ ਕਰਕੇ ਇਸ ਦਾ ਜੰਗਲ ਵਿਚ ਕੋਈ ਵੀ ਜਾਨਵਰ ਦੁਸ਼ਮਣ ਨਹੀਂ ਹੈ। ਜੇਕਰ ਹਾਥੀ ਦਾ ਸ਼ਿਕਾਰ ਨਾ ਕੀਤਾ ਜਾਵੇ ਤਾਂ ਕੁਦਰਤ ਵਿਚ ਹਾਥੀ ਦੀ ਉਮਰ ਤਕਰੀਬਨ ਸੱਤਰ ਸਾਲ ਹੁੰਦੀ ਹੈ।

## ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਲਿਖੋ।
   ੧. ਜੰਗਲ ਦਾ ਸਭ ਤੋਂ ਵੱਡਾ ਜਾਨਵਰ ਕਿਹੜਾ ਹੈ ?
   ______________________
   ੨. ਹਾਥੀ ਕਿਹੜੇ ਦੇਸ਼ਾਂ ਵਿਚ ਰਹਿੰਦੇ ਹਨ ?
   ______________________
   ੩. ਹਾਥੀਆਂ ਦੇ ਝੁੰਡ ਦਾ ਮੁਖੀਆ ਕੌਣ ਹੁੰਦਾ ਹੈ ?
   ______________________
   ੪. ਹਾਥੀ ਆਪਣੀ ਸੁੰਡ ਨਾਲ ਕੀ ਕਰਦੇ ਹਨ ?
   ______________________

2. ਹੇਠਾਂ ਲਿਖੇ ਸ਼ਬਦਾਂ ਨੂੰ ਤਸਵੀਰਾਂ ਨਾਲ ਜੋੜੋ।

   ੧. ਸੁੰਡ 

   ੨. ਹਾਥੀ ਦੰਦ 

   ੩. ਦਰੱਖ਼ਤ 

3. ਹੇਠਾਂ ਲਿਖੇ ਸ਼ਬਦਾਂ ਦੇ ਮਤਲਬ ਯਾਦ ਕਰੋ।

| | | | | | |
|---|---|---|---|---|---|
| ਝੁੰਡ | group | ਦੁਸ਼ਮਣ | enemy | ਤਕਰੀਬਨ | about |
| ਸੂਖਮ | sensitive | ਇਸਤਰੀ | wife | ਵਿਚਾਰੇ | poor |
| ਸੁੰਡ | trunk | ਹੈਰਾਨੀ ਭਰਿਆ | Strange | ਹਾਥੀ-ਦੰਦ | tusks |
| ਆਕਾਰ | size | ਗਹਿਣੇ | jewelry | ਸੁੰਘਣਾ | to smell |
| ਚੱਖਣਾ | to taste | ਪਿਚਕਾਰੀ ਮਾਰਨਾ | to squirt | ਚਮੜੀ | skin |
| ਸ਼ਿਕਾਰ ਕਰਨਾ | to hunt | | | | |

4. ਠੀਕ ਜਾਂ ਗ਼ਲਤ ?
   ੧. ਹਾਥੀ ਅਤੇ ਸ਼ੇਰਾਂ ਦੇ ਝੁੰਡ ਦਾ ਲੀਡਰ ਪੁਰਖ ਜਾਨਵਰ ਹੁੰਦਾ ਹੈ। ________
   ੨. ਹਾਥੀ ਦੇ ਸਿਰ ਦਾ ਭਾਰ ਸਰੀਰ ਦੇ ਭਾਰ ਦਾ ਚੌਥਾ ਹਿੱਸਾ ਹੁੰਦਾ ਹੈ। ________
   ੩. ਹਾਥੀਆਂ ਦਾ ਕੁਦਰਤ ਵਿਚ ਕੋਈ ਜਾਨਵਰ ਦੁਸ਼ਮਣ ਨਹੀਂ ਹੁੰਦਾ। ________

## ਪਾਠ 16

# ਕੀੜੀਆਂ



| *ਇਸ ਪਾਠ ਵਿਚ ਆਏ ਮੁਸ਼ਕਲ ਸ਼ਬਦਾਂ ਨੂੰ ਬੋਲਣਾ ਸਿੱਖੋ।* | | | | | |
|---|---|---|---|---|---|
| ਕਲੋਨੀ | ਦਰਜਨ | ਦੂਸਰੀਆਂ | ਗ਼ੁਲਾਮ | ਡਰਾਈਵਰ | ਖ਼ੂੰਖ਼ਾਰ |
| ਟਿੱਬਿਆਂ | ਹਜ਼ਾਰ | ਫ਼ੌਜੀਆਂ | ਤਰੀਕਾ | ਕਤਾਰ | ਹਮਲਾ |

ਕੀ ਤੁਹਾਨੂੰ ਪਤਾ ਹੈ ਕਿ ਕੀੜੀਆਂ ਦੇ ਪਰਿਵਾਰ ਨੂੰ ਕਲੋਨੀ ਕਹਿੰਦੇ ਹਨ।

ਕੀੜੀ ਕਲੋਨੀ ਕਈ ਤਰ੍ਹਾਂ ਦੀ ਹੋ ਸਕਦੀ ਹੈ, ਵੱਡੀ ਜਾਂ ਛੋਟੀ। ਇਕ ਵੱਡੀ ਕਲੋਨੀ ਵਿਚ ਇਕ ਹਜ਼ਾਰ ਕੀੜੀਆਂ ਰਹਿੰਦੀਆਂ ਹਨ। ਪਰ ਇਕ ਛੋਟੀ ਕਲੋਨੀ ਵਿਚ ਕੁਝ ਦਰਜਨ ਕੀੜੀਆਂ ਹੀ ਰਹਿੰਦੀਆਂ ਹਨ। ਕੀੜੀਆਂ ਦਾ ਘਰ ਜ਼ਮੀਨ ਵਿਚ, ਲੱਕੜੀ ਵਿਚ, ਜਾਂ ਉੱਚੇ ਉੱਚੇ ਮਿੱਟੀ ਦੇ ਟਿੱਬਿਆਂ ਵਿਚ ਹੋ ਸਕਦਾ ਹੈ।

ਹਰ ਕੀੜੀ ਕਲੋਨੀ ਵਿਚ ਇਕ 'ਰਾਣੀ' ਕੀੜੀ ਹੁੰਦੀ ਹੈ। ਇਸ ਰਾਣੀ ਕੀੜੀ ਦਾ ਕੰਮ ਅੰਡੇ ਦੇਣਾ ਹੁੰਦਾ ਹੈ। ਬਾਕੀ ਦੀਆਂ ਕੀੜੀਆਂ 'ਕਾਮੇ ਕੀੜੀਆਂ' ਹੁੰਦੀਆਂ ਹਨ। ਇਹਨਾਂ ਕੀੜੀਆਂ ਦਾ ਕੰਮ ਰਾਣੀ ਕੀੜੀ ਅਤੇ ਨਵੇਂ ਜਨਮੇ ਬੱਚਿਆਂ ਦੀ ਸੇਵਾ ਕਰਨਾ, ਕਲੋਨੀ ਨੂੰ ਸਾਫ਼ ਰੱਖਣਾ, ਕਲੋਨੀ ਦੀ ਰਾਖੀ ਕਰਨਾ ਅਤੇ ਦੂਸਰੀਆਂ ਕਲੋਨੀਆਂ ਦੇ ਅੰਡੇ ਚੋਰੀ ਕਰਨਾ ਹੁੰਦਾ ਹੈ।

ਦੂਸਰੀਆਂ ਕਲੋਨੀਆਂ ਦੇ ਅੰਡਿਆਂ ਵਿਚੋਂ ਨਿਕਲੀਆਂ ਕੀੜੀਆਂ ਨੂੰ ਗ਼ੁਲਾਮ ਬਣ ਕੇ ਕੰਮ ਕਰਨਾ ਪੈਂਦਾ ਹੈ।

ਡਰਾਈਵਰ ਕੀੜੀਆਂ ਸਭ ਤੋਂ ਜ਼ਿਆਦਾ ਖ਼ੂੰਖ਼ਾਰ ਕੀੜੀਆਂ ਹਨ। ਸਭ ਜਾਨਵਰ ਡਰਾਈਵਰ ਕੀੜੀਆਂ ਕੋਲੋਂ ਡਰਦੇ ਹਨ। ਇਹ ਕੀੜੀਆਂ ਦੱਖਣੀ ਅਮਰੀਕਾ ਅਤੇ ਏਸ਼ੀਆ ਵਿਚ ਰਹਿੰਦੀਆਂ ਹਨ।

ਡਰਾਈਵਰ ਕੀੜੀਆਂ ਫ਼ੌਜੀਆਂ ਦੀ ਤਰ੍ਹਾਂ ਲੰਮੀ ਕਤਾਰ ਵਿਚ ਚੱਲਦੀਆਂ ਹਨ। ਜੋ ਕੁਝ ਵੀ ਇਹਨਾਂ ਦੇ ਰਸਤੇ ਵਿਚ ਆ ਜਾਂਦਾ ਹੈ, ਉਸ 'ਤੇ ਹਮਲਾ ਕਰ ਦੇਂਦੀਆਂ ਹਨ। ਜੋ ਵੀ ਜਾਨਵਰ ਇਹਨਾਂ ਦੇ ਰਸਤੇ ਵਿਚ ਆ ਗਿਆ, ਲੱਖਾਂ ਹੀ ਕੀੜੀਆਂ ਉਸ ਨੂੰ ਢੱਕ ਲੈਂਦੀਆਂ ਹਨ ਅਤੇ ਕੁਝ ਮਿੰਟਾਂ ਵਿਚ ਹੀ ਉਸ ਨੂੰ ਖਾ ਜਾਂਦੀਆਂ ਹਨ। ਇਹਨਾਂ ਕੀੜੀਆਂ ਤੋਂ ਬਚਣ ਦਾ ਇਕ ਹੀ ਤਰੀਕਾ ਹੈ, ਇਹਨਾਂ ਦੇ ਰਸਤੇ ਤੋਂ ਦੂਰ ਰਹੋ।

## ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਲਿਖੋ।
   ੧. ਕੀੜੀਆਂ ਦੇ ਪਰਿਵਾਰ ਨੂੰ ਕੀ ਕਹਿੰਦੇ ਹਨ ?

   ___

   ੨. ਰਾਣੀ ਕੀੜੀ ਦਾ ਕੀ ਕੰਮ ਹੁੰਦਾ ਹੈ ?

   ___

   ੩. ਕਾਮੇ ਕੀੜੀਆਂ ਕਿਹੜੇ ਦੋ ਕੰਮ ਕਰਦੀਆਂ ਹਨ ?

   ___

   ੪. ਡਰਾਈਵਰ ਕੀੜੀਆਂ ਦੇ ਬਾਰੇ ਵਿਚ ਦੋ ਖ਼ਾਸ ਗੱਲਾਂ ਲਿਖੋ।

   ___

2. ਹੇਠਾਂ ਲਿਖੇ ਪ੍ਰਸ਼ਨਾਂ ਦੇ ਠੀਕ ਉੱਤਰ ਚੁਣੋ।
   ੧. ਇਕ ਵੱਡੀ ਕੀੜੀ ਕਲੋਨੀ ਵਿਚ ਕਿੰਨੀਆਂ ਕੀੜੀਆਂ ਰਹਿੰਦੀਆਂ ਹਨ ?
      (ੳ) ਇਕ ਹਜ਼ਾਰ
      (ਅ) ਕਈ ਹਜ਼ਾਰ
      (ੲ) ਇਕ ਲੱਖ
   ੨. ਕਾਮੇ ਕੀੜੀਆਂ ਕੀ ਕੀ ਕੰਮ ਕਰਦੀਆਂ ਹਨ ?
      (ੳ) ਰਾਣੀ ਕੀੜੀ ਦੀ ਸੇਵਾ ਕਰਨਾ, ਕਲੋਨੀ ਦੀ ਰਾਖੀ ਤੇ ਕਲੋਨੀ ਦੀ ਸਫ਼ਾਈ।
      (ਅ) ਕਲੋਨੀ ਦੀ ਰਾਖੀ, ਅੰਡੇ ਦੇਣਾ ਤੇ ਅੰਡੇ ਚੋਰੀ ਕਰਨਾ।
      (ੲ) ਰਾਣੀ ਕੀੜੀ ਦੀ ਸੇਵਾ ਕਰਨਾ, ਕਲੋਨੀ ਦੀ ਰਾਖੀ ਤੇ ਅੰਡੇ ਦੇਣਾ।
   ੩. ਗ਼ੁਲਾਮ ਕੀੜੀਆਂ ਕਿਥੋਂ ਆਉਂਦੀਆਂ ਹਨ ?
      (ੳ) ਦੂਸਰੇ ਸ਼ਹਿਰਾਂ ਵਿਚੋਂ।
      (ਅ) ਦੂਸਰੀਆਂ ਕਲੋਨੀਆਂ ਵਿਚੋਂ।
      (ੲ) ਦੂਸਰੀਆਂ ਕਲੋਨੀਆਂ ਦੇ ਚੋਰੀ ਕੀਤੇ ਅੰਡਿਆਂ ਵਿਚੋਂ।

3. ਠੀਕ ਜਾਂ ਗ਼ਲਤ ?
   ੧. ਹਰ ਕੀੜੀ ਕਲੋਨੀ ਵਿਚ ਇਕ ਰਾਣੀ ਤੇ ਇਕ ਰਾਜਾ ਹੁੰਦਾ ਹੈ। ___
   ੨. ਡਰਾਈਵਰ ਕੀੜੀਆਂ ਉੱਤਰੀ ਅਮਰੀਕਾ ਵਿਚ ਰਹਿੰਦੀਆਂ ਹਨ। ___
   ੩. ਕਈ ਕੀੜੀਆਂ ਗ਼ੁਲਾਮ ਹੁੰਦੀਆਂ ਹਨ। ___

4. ਹੇਠਾਂ ਲਿਖੇ ਸ਼ਬਦਾਂ ਦੇ ਮਤਲਬ ਯਾਦ ਕਰੋ।

| | | | | | |
|---|---|---|---|---|---|
| ਪਰਿਵਾਰ | family | ਕਲੋਨੀ | colony | ਦਰਜਨ | dozen |
| ਗ਼ੁਲਾਮ | slave | ਖ਼ੂੰਖ਼ਾਰ | ferocious | ਟਿੱਬੇ | mounds |
| ਹਜ਼ਾਰ | thousand | ਫ਼ੌਜੀਆਂ ਦੀ ਤਰ੍ਹਾਂ | like soldiers | ਤਰੀਕਾ | way |
| ਕਤਾਰ | line/row | ਹਮਲਾ | attack | ਰਾਖੀ | protection |

# ਲੋਕ ਅਤੇ ਰਿਸ਼ਤੇ

## Lok Aṭe Rishṭe




| | |
|---|---|
| 1. ਮਰਦ | marḍ |
| 2. ਔਰਤ | auraṭ |
| 3. ਪਤੀ | paṭi |
| 4. ਪਤਨੀ | paṭni |
| 5. ਮਾਤਾ | maaṭa |
| 6. ਪਿਤਾ | piṭa |
| 7. ਬੱਚਾ | bachcha |
| 8. ਬੱਚੇ | bachchay |
| 9. ਪੁੱਤਰ | puṭṭar |
| 10. ਧੀ | ḍhee |
| 11. ਦਾਦਾ–ਪਿਤਾ ਦਾ ਪਿਤਾ | ḍaaḍa–piṭa ḍa piṭa |
| 12. ਦਾਦੀ–ਪਿਤਾ ਦੀ ਮਾਤਾ | ḍaaḍi–piṭa ḍi maaṭa |
| 13. ਨਾਨਾ–ਮਾਤਾ ਦਾ ਪਿਤਾ | naana–maaṭa ḍa piṭa |
| 14. ਨਾਨੀ–ਮਾਤਾ ਦੀ ਮਾਤਾ | naani–maaṭa ḍi maaṭa |

# ਰਿਸ਼ਤੇ—ਮਾਤਾ ਦਾ ਪਰਿਵਾਰ

## Rishṭe—Maaṭa ḍa Parivaar













| | |
|---|---|
| 1. ਮਾਤਾ | maaṭa |
| 2. ਨਾਨਾ–ਮਾਤਾ ਦਾ ਪਿਤਾ | naana–maaṭa ḍa piṭa |
| 3. ਨਾਨੀ–ਮਾਤਾ ਦੀ ਮਾਤਾ | naani–maaṭa ḍi maaṭa |
| 4. ਮਾਮਾ–ਮਾਤਾ ਦਾ ਭਰਾ | maama–maaṭa ḍa bhraa |
| 5. ਮਾਮੀ–ਮਾਤਾ ਦੀ ਭਾਬੀ/ਮਾਮੇ ਦੀ ਪਤਨੀ | maami–maaṭa ḍi bhaabi/maame ḍi paṭni |
| 6. ਮਾਸੀ–ਮਾਤਾ ਦੀ ਭੈਣ | maasi–maaṭa ḍi bhaiṇ |
| 7. ਮਾਸੜ–ਮਾਤਾ ਦਾ ਜੀਜਾ/ਮਾਸੀ ਦਾ ਪਤੀ | maasaṛ–maaṭa ḍa jeeja/maasi da paṭi |

# ਰਿਸ਼ਤੇ—ਪਿਤਾ ਦਾ ਪਰਿਵਾਰ

## Rishṭe—Piṭa da Parivaar




| | |
|---|---|
| 1. ਪਿਤਾ | piṭa |
| 2. ਦਾਦਾ—ਪਿਤਾ ਦਾ ਪਿਤਾ | ḍaaḍa–piṭa ḍa piṭa |
| 3. ਦਾਦੀ—ਪਿਤਾ ਦੀ ਮਾਤਾ | ḍaaḍi–piṭa ḍi maaṭa |
| 4. ਤਾਈ—ਪਿਤਾ ਦੀ ਵੱਡੀ ਭਾਬੀ | taaee–piṭa ḍi vaddi bhaabi |
| 5. ਤਾਇਆ—ਪਿਤਾ ਦਾ ਵੱਡਾ ਭਰਾ/ਤਾਈ ਦਾ ਪਤੀ | taaia–piṭa ḍa vadda bhraa/ṭaaee ḍa paṭi |
| 6. ਚਾਚੀ—ਪਿਤਾ ਦੀ ਛੋਟੀ ਭਾਬੀ | chaachi–piṭa ḍi chhoti bhaabi |
| 7. ਚਾਚਾ—ਪਿਤਾ ਦਾ ਛੋਟਾ ਭਰਾ/ਚਾਚੀ ਦਾ ਪਤੀ | chaacha–piṭa ḍa chhota bhraa/chaachi ḍa paṭi |
| 8. ਭੂਆ—ਪਿਤਾ ਦੀ ਭੈਣ | bhooa–piṭa ḍi bhaiṇ |
| 9. ਫੁੱਫੜ—ਪਿਤਾ ਦਾ ਜੀਜਾ/ਭੂਆ ਦਾ ਪਤੀ | phuphphaṛ–piṭa ḍa jeeja/bhooa ḍa paṭi |

# ਮੇਰੇ ਰਿਸ਼ਤੇਦਾਰ

ਆਪਣੇ ਸਾਰੇ ਰਿਸ਼ਤੇਦਾਰਾਂ ਦੇ ਨਾਂ ਲਿਖੋ। ਜੇ ਹੋ ਸਕੇ ਤਾਂ ਸਭ ਦੀਆਂ ਤਸਵੀਰਾਂ ਵੀ ਇਸ ਪੰਨੇ 'ਤੇ ਲਗਾਓ।

ਨਾਨਾ    ਨਾਨੀ    ਦਾਦਾ    ਦਾਦੀ

ਮਾਸੀ    ਮਾਸੜ    ਮਾਮਾ    ਮਾਮੀ    ਮਾਤਾ    ਪਿਤਾ    ਤਾਇਆ    ਤਾਈ    ਚਾਚਾ    ਚਾਚੀ    ਭੂਆ    ਫੁੱਫੜ



ਮੈਂ    ਭੈਣ    ਭਰਾ

ਮਸੇਰੇ ਭੈਣਾਂ ਅਤੇ ਭਰਾ    ਮਮੇਰੇ ਭੈਣਾਂ ਅਤੇ ਭਰਾ    ਚਚੇਰੇ ਭੈਣਾਂ ਅਤੇ ਭਰਾ    ਫੁਫੇਰੇ ਭੈਣਾਂ ਅਤੇ ਭਰਾ

# ਸਰੀਰ ਦੇ ਅੰਗ

## Sareer ḍe Aṅg




ਹੱਥ




ਪੈਰ




| | | | |
|---|---|---|---|
| 1. ਸਿਰ | Sir | 14. ਗਿੱਟਾ | gitta |
| 2. ਚਿਹਰਾ | chihra | 15. ਪੈਰ | pair |
| 3. ਗਰਦਨ | garḍan | 16. ਬਾਂਹ | baaṅh |
| 4. ਮੋਢਾ | modha | 17. ਲੱਤ | laṭṭ |
| 5. ਡੌਲਾ | daula | 18. ਅੰਗੂਠਾ | aṅgootha |
| 6. ਕੂਹਣੀ | koohṇi | 19. ਨਹੁੰ | nahuṅ |
| 7. ਕਲਾਈ | kalaaee | 20. ਪੋਟਾ | pota |
| 8. ਹੱਥ | haṭh | 21. ਉਂਗਲੀਆਂ | uṅgliaaṅ |
| 9. ਛਾਤੀ | chhaaṭi | 22. ਚੀਚੀ | cheechi |
| 10. ਪੇਟ/ਢਿੱਡ | pet/dhidd | 23. ਤਲੀ | ṭali |
| 11. ਪੱਟ | patt | 24. ਪੈਰ ਦੀਆਂ ਉਂਗਲੀਆਂ | pair diaaṅ uṅgliaaṅ |
| 12. ਗੋਡਾ | goda | 25. ਪੈਰ ਦੀ ਤਲੀ | pair ḍi ṭali |
| 13. ਪਿੱਲੀ | pilli | 26. ਅੱਡੀ | addi |

